ਉਸਦੀ ਧੀ ਈਵਾ ਦਸਦੀ ਹੈ – ਇਕ ਵਾਰ ਚੌਰੀ ਚੌਰਾ ਤੋਂ ਸਵੀਡਿਸ਼ ਮਿਸ਼ਨਰੀ ਇਲਾਜ ਕਰਵਾਉਣ ਆਏ। ਕੁਝ ਸਥਾਨਕ ਲੋਕ ਵੀ ਨਾਲ ਆਏ। ਉਨ੍ਹਾਂ ਵਿਚੋਂ ਇਕ ਨੇ ਯਸੂ ਦੀ ਸਾਖੀ ਲੋਕਾਂ ਨੂੰ ਸੁਣਾਉਣੀ ਸ਼ੁਰੂ ਕਰ ਦਿੱਤੀ ਕਿ ਕਿਵੇਂ ਮਸੀਹੇ ਨੇ ਲਾਸ਼ਾਂ ਵਿਚੋਂ ਇਕ ਲਾਜ਼ਰਸ ਦੇ ਸਿਰ ਉਤੇ ਹੱਥ ਰੱਖਿਆ ਤਾਂ ਉਸ ਵਿਚ ਜਾਨ ਪੈ ਗਈ। ਸਰੋਤਿਆਂ ਵਿਚੋਂ ਇਕ ਪੇਂਡੂ ਔਰਤ ਖੜ੍ਹੀ ਹੋ ਗਈ, ਗੰਭੀਰਤਾ ਨਾਲ ਕਿਹਾ – ਮੈਂ ਯਸੂ ਮਸੀਹ ਨੂੰ ਜਾਣਦੀਆਂ। ਉਹ ਸਰਦਾਰ ਨਗਰ ਵਿਚ ਰਹਿੰਦੈ।

ਜਿੱਥੇ ਮਜੀਠੀਏ ਰਹਿੰਦੇ ਸਨ ਉਸ ਬਸਤੀ ਦਾ ਨਾਮ ਸਰਦਾਰ ਨਗਰ ਸੀ।

ਸ਼ਾਮ ਨੂੰ ਸ਼ੁਗਰ ਮਿਲ ਦੇ ਅਫਸਰ, ਇੰਜੀਨੀਅਰ ਇਕੱਠੇ ਹੋ ਜਾਂਦੇ, ਨਿੱਕਾ ਜਿਹਾ ਕਲੱਬ ਬਣਾ ਲਿਆ, ਥਕੇਵਾਂ ਲਾਹੁਣ ਲਈ ਵਿਸਕੀ, ਬੀਅਰ, ਤਾਸ਼, ਸ਼ਤਰੰਜ ਆਦਿਕ ਖੇਡਾਂ ਹੁੰਦੀਆਂ, ਵਿਕਟਰ ਸ਼ਾਮਲ ਹੁੰਦਾ। ਪੂਰਾ ਖੁਸ਼ ਮਜਾਜ਼ ਬੰਦਾ।

ਅੰਮ੍ਰਿਤਾ ਦੀ ਮੌਤ ਦੇ ਤੇਰਾਂ ਸਾਲ ਬਾਦ 1954 ਵਿਚ ਉਸ ਨੂੰ ਨੀਨਾ ਹੈਦਰੀ ਮਿਲੀ। ਨਿਕੀ ਹੁੰਦੀ ਨੂੰ ਦੇਰ ਪਹਿਲਾਂ ਦੇਖਿਆ ਸੀ, ਛੇ ਸਾਲ ਦੀ ਸੀ, ਅੰਕਲ ਕਿਹਾ ਕਰਦੀ ਸੀ, ਹੁਣ ਇਕੀ ਸਾਲ ਦੀ ਭਰ ਜੁਆਨ ਹੋ ਗਈ । ਗੁਲਾਮ ਸਫਦਰ ਖਾਨ ਹੈਦਰੀ ਯੂਪੀ ਦੇ ਡੇਰਾ ਇਸਮਾਈਲ ਖਾਨ ਤੋਂ ਸੀ, ਸਰੀ ਤੋਂ ਲਾਅ ਪੜ੍ਹ ਕੇ ਆਇਆ, ਲਖਨਊ ਵਕਾਲਤ ਕਰਦਾ ਸੀ। ਸਰੀ ਸ਼ਹਿਰ ਦੀ ਕੁੜੀ ਮਰਜਰੀ ਰਿੱਕੀ ਨਾਲ ਵਿਆਹ ਹੋ ਗਿਆ। ਇਨ੍ਹਾਂ ਦੀ ਇਕਲੌਤੀ ਸੰਤਾਨ ਇਹੋ ਨੀਨਾ ਸੀ। ਨੀਨਾ ਦੇ ਮਾਪਿਆਂ ਦੀ ਅਣਬਣ ਹੋ ਗਈ, ਪਿਉ ਪਾਕਿਸਤਾਨ ਚਲਾ ਗਿਆ, ਮਾਂ ਸਮੇਤ ਨੀਨਾ ਇਧਰ ਰਹਿ ਗਈ। ਜਦੋਂ ਨੀਨਾ ਨਾਲ ਮੇਲ ਜੋਲ ਵਧਣ ਲੱਗਾ, ਲੋਕਾਂ ਦਾ ਖਿਆਲ ਸੀ ਵਿਕਟਰ ਉਸਦੀ ਮਾਂ ਨਾਲ ਇਸ਼ਕ ਲੜਾ ਰਿਹਾ ਹੈ।

ਨੀਨਾ ਦੱਸਦੀ ਹੈ – ਉਹ ਬਹੁਤ ਚੰਗਾ ਸੀ, ਮੇਰੇ ਨਾਲੋਂ ਦੁੱਗਣੀ ਉਮਰ ਦਾ। ਮੈਂ ਉਸ ਨਾਲ ਵਿਆਹ ਦੀ ਗੱਲ ਕੀਤੀ। ਵਿਕਟਰ ਨੇ ਕਿਹਾ – ਦੇਖ ਹੁਣ ਮਈ 1954 ਹੈ। ਇਕ ਸਾਲ ਤੱਕ ਠਹਿਰ ਜਾ। ਜੇ ਫੇਰ ਵੀ ਤੇਰਾ ਇਹੋ ਫੈਸਲਾ ਰਿਹਾ ਤਾਂ ਵਿਚਾਰ ਕਰ ਲਵਾਂਗੇ। ਏਨਾ ਸ਼ਾਨਦਾਰ ਮਨੁੱਖ, ਉਹ ਮੇਰੇ ਜਜ਼ਬਿਆਂ ਨਾਲ ਖਿਲਵਾੜ ਵੀ ਕਰ ਸਕਦਾ ਸੀ। ਮੈਨੂੰ ਕਈਆਂ ਨੇ ਡਰਾਇਆ ਵੀ – ਉਸਨੇ ਜਿਵੇਂ ਪਹਿਲੀ ਪਤਨੀ ਤੋਂ ਖਹਿੜਾ ਛੁਡਾ ਲਿਆ, ਤੈਥੋਂ ਵੀ ਛੁਡਾ ਲਏਗਾ। ਪਰ ਮੇਰੇ ਮਾਪੇ ਉਸਨੂੰ ਜਾਣਦੇ ਸਨ, ਮੈਂ ਉਸਨੂੰ ਜਾਣ ਗਈ ਸਾਂ। ਉਸਨੇ ਮੈਨੂੰ ਕਿਹਾ – ਅੰਮ੍ਰਿਤਾ ਦੀ ਥਾਂ ਲੈਣ ਦੀ ਕੋਸ਼ਿਸ਼ ਨਾ ਕਰੀਂ। ਹਮੇਸ਼ ਮੇਰਾ ਧਿਆਨ ਰੱਖਦਾ, ਸੋਚਿਆ ਇਹੀ ਸੀ ਕਿ ਬੱਚੇ ਨਾ ਹੋਣ ਪਰ ਈਵਾ ਆਪੇ ਆ ਟਪਕੀ। ਉਸ ਵਾਸਤੇ ਇਕ ਸਾਥੀ ਵੀ ਚਾਹੀਦਾ ਸੀ ਖੇਡਣ ਨੂੰ, ਸੋ ਜੂਲੀਅਟ ਦਾ ਜਨਮ ਹੋਇਆ। ਘਰ ਵਿਚ ਏਨੀ ਖੁਸ਼ੀ ਕਿ ਹਸਦੇ ਹਸਦੇ ਅਸੀਂ ਕੁਰਸੀਆਂ ਤੋਂ ਡਿਗ ਪੈਂਦੇ। ਗੱਲ ਨਹੀਂ ਹੁੰਦੀ ਸੀ, ਪਰ ਅੰਮ੍ਰਿਤਾ ਹੁੰਦੀ ਤਾਂ ਘਰ ਵਿਚ ਹੀ। ਉਸ ਕਾਰਨ ਵਿਕਟਰ ਇੰਡੀਆ ਆਇਆ, ਇਸੇ ਕਰਕੇ ਮੇਰੀ ਉਸ ਨਾਲ ਸ਼ਾਦੀ ਹੋਈ।

ਹੰਗਰੀ ਤੋਂ ਮਾਂ ਸਰਾਇਆ ਆ ਗਈ ਤੇ ਅੱਠ ਸਾਲ ਰਹੀ। ਫਿਰ ਵਾਪਸ ਪਰਤ ਗਈ। ਸੱਤਰ ਸਾਲ ਦੀ ਵਿਕਟਰ ਦੀ ਭੈਣ, ਮਿਲਣ ਆਈ। ਅੰਮ੍ਰਿਤਾ ਦਾ ਮਾਮਾ ਇਰਵਿਨ ਬੈਕਟੇ ਅਕਸਰ ਆਉਂਦਾ, ਉਹ ਸਭ ਨੂੰ ਪਸੰਦ ਸੀ, ਬਹੁਤ ਗੱਲਾਂ ਸੁਣਾਉਂਦਾ। ਖੋਜੀ ਆਉਂਦੇ ਡਾਕੂਮੈਂਟਰੀਆਂ ਬਣਾਉਣ ਵਾਲੇ ਆਉਂਦੇ, ਅੰਮ੍ਰਿਤਾ ਬਾਰੇ ਸਵਾਲ ਪੁਛਦੇ। ਜਿੰਨੀ ਉਮੀਦ ਲੈ ਕੇ ਆਉਂਦੇ, ਵਿਕਟਰ ਉਨ੍ਹਾਂ ਨੂੰ ਉਸ ਤੋਂ ਵਧੀਕ ਤਸੱਲੀ ਦੇ ਕੇ ਤੋਰਦਾ।

ਇੰਦਰਾ ਦੀ ਮੌਤ 1974, ਕਸੌਲੀ ਵਿਚ ਹੋਈ, ਕਲਾ ਆਲੋਚਕ ਪੁੱਤਰ ਵਾਈਵਾਂ ਸੁੰਦਰਮ, ਅੰਮ੍ਰਿਤਾ ਦਾ ਭਾਣਜਾ ਜੀਵੰਤ ਹੈ, ਉਸਦੀ ਪਤਨੀ ਗੀਤਾ, ਕਲਾ ਆਲੋਚਕ ਅਤੇ ਕਲਾ ਇਤਿਹਾਸਕਾਰ ਹੈ। ਇੰਦਰਾ ਦੀ ਧੀ ਨਵੀਨਾ ਹੈ।ਉਨ੍ਹਾ ਰਾਹੀਂ ਪ੍ਰਾਪਤ ਹੋਈ ਸਮੱਗਰੀ ਮੁੱਲਵਾਂਨ ਹੈਂ।

ਜੂਨ 1997 ਵਿਚ 86 ਸਾਲ ਦੀ ਉਮਰੇ ਵਿਕਟਰ ਦਾ ਦੇਹਾਂਤ ਹੋਇਆ। ਡਿਗਣ ਕਾਰਨ ਸੱਟ ਲੱਗੀ, ਬੈਡ ਤੇ ਲਿਟਾ ਦਿੱਤਾ, ਜਦੋਂ ਆਖਰੀ ਸਾਹ ਲਿਆ, ਸਾਰਾ ਪਰਿਵਾਰ ਆਲੇ ਦੁਆਲੇ ਬੈਠਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਅਮੀਰ ਗਰੀਬ ਦਫਨ ਕਰਨ ਗਏ। ਰੱਬ ਨੂੰ ਨਹੀਂ ਮੰਨਦਾ ਸੀ। ਮਜੀਠੀਆ ਪਰਿਵਾਰ ਨੇ ਸਹਿਜ ਪਾਠ ਦਾ ਭੋਗ ਪਾਇਆ, ਕੀਰਤਨ ਉਪਰੰਤ ਅਰਦਾਸ, ਸਿੱਖ ਰਵਾਇਤਾਂ ਮੁਤਾਬਕ ਸਭ ਰਸਮਾਂ ਨਿਭਾਈਆਂ। ਜਨਮ ਵਜੋਂ ਖੁਦ ਈਸਾਈ, ਪਤਨੀ ਮੁਸਲਮਾਨ, ਅੰਤਿਮ ਰਸਮਾਂ ਗੁਰਮਤਿ ਅਨੁਸਾਰ। ਬਹੁਤ ਵੱਡੀਆਂ ਸੁੱਚੀਆਂ ਰੂਹਾਂ ਇਹੋ ਜਿਹੀਆਂ ਹੀ ਹੁੰਦੀਆਂ ਹਨ। ਕਿਹਾ ਕਰਦਾ ਸੀ ਨਾਸਤਿਕ ਹਾਂ, ਸੇਵਾ ਸਦਕਾ ਸਾਰਿਆਂ ਧਰਮਾਂ ਤੋਂ ਪ੍ਰੇਮ ਪ੍ਰਾਪਤ ਕੀਤਾ।